


ੴ ਵਾਹਿਗੁਰੂ ਜੀ ਕੀ ਫ਼ਤਹਿ॥

# ਸ੍ਰੀ ਚਮਕੌਰ ਸਾਹਿਬ ਦੇ ਗੁਰਦੁਆਰਿਆਂ ਦਾ

# ਸੰਖੇਪ ਇਤਿਹਾਸ

ਚਮਕ ਹੈ ਮਿਹਰ ਕੀ ਚਮਕੌਰ! ਤੇਰੇ ਜ਼ੱਰੋਂ ਮੇਂ। ਯਹੀਂ ਸੇ ਬਨ ਕੇ ਸਤਾਰੇ ਗਏ ਸਮਾਂ ਕੇ ਲਿਜੇ।
ਬਸ, ਏਕ ਹਿੰਦ ਮੇਂ ਤੀਰਥ ਹੈ, ਯਾਤ੍ਰਾ ਕੇ ਲਿਜੇ। ਕਟਾਏ ਬਾਪ ਨੇ ਬੱਚੇ ਜਹਾਂ, ਖ਼ੁਦਾ ਕੇ ਲਿਜੇ।

ਪ੍ਰਕਾਸ਼ਕ

ਮੈਨੇਜਰ, ਗੁ: ਸ੍ਰੀ ਕਤਲਗੜ੍ਹ ਸਾਹਿਬ, ਸ੍ਰੀ ਚਮਕੌਰ ਸਾਹਿਬ (ਰੂਪਨਗਰ)।

ਟੈਲੀਫੋਨ ਨੰਬਰ 01881-260125 ਫੈਕਸ 01881-261900



ਸਾਹਿਬਜ਼ਾਦਾ ਅਜੀਤ ਸਿੰਘ ਜੀ



ਸਾਹਿਬਜ਼ਾਦਾ ਜੁਝਾਰ ਸਿੰਘ ਜੀ

ਗੋਲਡਨ ਆਫਸੈਟ ਪ੍ਰੈਸ



## ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਸ੍ਰੀ ਚਮਕੌਰ ਸਾਹਿਬ

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੁਰੁਕਸ਼ੇਤਰ ਨੂੰ ਜਾਂਦੇ ਹੋਏ ਇਕ ਵਾਰ ਇਸ ਥਾਂ ਪੁਰ ਬਿਰਾਜੇ ਸਨ। ਇਥੇ ਗੜ੍ਹੀ ਦੇ ਮਾਲਕਾਂ ਦਾ ਬਾਗ਼ ਸੀ। ੭ ਪੋਹ ਸੰਮਤ ੧੭੬੧ (ਸੰਨ 1704 ਈ:) ਨੂੰ ਅਨੰਦਪੁਰ ਸਾਹਿਬ ਛੱਡਣ ਉਪਰੰਤ ਚਮਕੌਰ ਸਾਹਿਬ ਪਹੁੰਚੇ। ਇਸੇ ਸਥਾਨ ਤੋਂ ਗੜ੍ਹੀ ਦੇ ਮਾਲਕਾਂ (ਚਮਕੌਰ ਦੇ ਯੁੱਧ ਸਮੇਂ) ਰੂਪ ਚੰਦ ਅਤੇ ਰਾਇ ਜਗਤ ਸਿਹੁੰ ਨਾਲ ਗੜ੍ਹੀ ਲੈਣ ਸਬੰਧੀ ਰਾਬਤਾ ਕੀਤਾ, ਜਿਨ੍ਹਾਂ ਨੇ ਆਪਣੀ ਕੱਚੀ ਹਵੇਲੀ ਗੁਰੂ ਜੀ ਨੂੰ ਸੌਂਪ ਦਿੱਤੀ।

# ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਦੇ ਪੰਨਾ ਨੰ: 981 ਅਨੁਸਾਰ ਸ਼ਹੀਦ ਸਿੰਘਾਂ ਦੇ ਨਾਮ

| ਨੰ. | ਸ਼ਹੀਦ ਸਿੰਘਾਂ ਦੇ ਨਾਮ | ਨੰ. | ਸ਼ਹੀਦ ਸਿੰਘਾਂ ਦੇ ਨਾਮ |
|---|---|---|---|
| 1. | ਭਾਈ ਸਹਜ ਸਿੰਘ | 21. | ਭਾਈ ਜਵਾਹਰ ਸਿੰਘ |
| 2. | ਭਾਈ ਸਰਦੂਲ ਸਿੰਘ | 22. | ਭਾਈ ਜੈਮਲ ਸਿੰਘ |
| 3. | ਭਾਈ ਸਰੂਪ ਸਿੰਘ | 23. | ਭਾਈ ਜਵਾਲਾ ਸਿੰਘ |
| 4. | ਭਾਈ ਸਾਹਿਬ ਸਿੰਘ | 24. | ਭਾਈ ਝੰਡਾ ਸਿੰਘ |
| 5. | ਭਾਈ ਸੁਜਾਨ ਸਿੰਘ | 25. | ਭਾਈ ਟੇਕ ਸਿੰਘ |
| 6. | ਭਾਈ ਸ਼ੇਰ ਸਿੰਘ | 26. | ਭਾਈ ਠਾਕਰ ਸਿੰਘ |
| 7. | ਭਾਈ ਸੇਵਾ ਸਿੰਘ | 27. | ਭਾਈ ਤਰਲੋਕ ਸਿੰਘ |
| 8. | ਭਾਈ ਸੰਗੋ ਸਿੰਘ | 28. | ਭਾਈ ਦਯਾਲ ਸਿੰਘ |
| 9. | ਭਾਈ ਸੰਤ ਸਿੰਘ | 29. | ਭਾਈ ਦਾਮੋਦਰ ਸਿੰਘ |
| 10. | ਭਾਈ ਹਰਦਾਸ ਸਿੰਘ | 30. | ਭਾਈ ਨਰਾਯਣ ਸਿੰਘ |
| 11. | ਭਾਈ ਹਿੰਮਤ ਸਿੰਘ | 31. | ਭਾਈ ਨਿਹਾਲ ਸਿੰਘ |
| 12. | ਭਾਈ ਕਰਮ ਸਿੰਘ | 32. | ਭਾਈ ਪੰਜਾਬ ਸਿੰਘ |
| 13. | ਭਾਈ ਕ੍ਰਿਪਾਲ ਸਿੰਘ | 33. | ਭਾਈ ਪ੍ਰੇਮ ਸਿੰਘ |
| 14. | ਭਾਈ ਖੜਗ ਸਿੰਘ | 34. | ਭਾਈ ਬਸਾਵਾ ਸਿੰਘ |
| 15. | ਭਾਈ ਗੁਰਦਾਸ ਸਿੰਘ | 35. | ਭਾਈ ਬਿਸਨ ਸਿੰਘ |
| 16. | ਭਾਈ ਗੁਰਦਿੱਤ ਸਿੰਘ | 36. | ਭਾਈ ਭਗਵਾਨ ਸਿੰਘ |
| 17. | ਭਾਈ ਗੁਲਾਬ ਸਿੰਘ | 37. | ਭਾਈ ਮਤਾਬ ਸਿੰਘ |
| 18. | ਭਾਈ ਗੰਗਾ ਸਿੰਘ | 38. | ਭਾਈ ਮੋਹਕਮ ਸਿੰਘ |
| 19. | ਭਾਈ ਗੰਡਾ ਸਿੰਘ | 39. | ਭਾਈ ਰਣਜੀਤ ਸਿੰਘ |
| 20. | ਭਾਈ ਚੜ੍ਹਤ ਸਿੰਘ | 40. | ਭਾਈ ਰਤਨ ਸਿੰਘ |

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪੰਜ ਪਿਆਰਿਆਂ, ਚਾਲੀ ਸਿੰਘਾਂ ਅਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਸਮੇਤ ਇਸ ਗੜ੍ਹੀ ਵਿਚ ਪ੍ਰਵੇਸ਼ ਕਰਕੇ ਮੋਰਚਾਬੰਦੀ ਕੀਤੀ। ਪਹਾੜੀ ਤੇ 10 ਲੱਖ ਸ਼ਾਹੀ ਸੈਨਾ ਨੇ ਰਾਤੋ-ਰਾਤ ਗੜ੍ਹੀ ਨੂੰ ਘੇਰਾ ਪਾ ਲਿਆ। ਅਗਲੇ ਦਿਨ ੮ ਪੋਹ ਨੂੰ ਸਾਰਾ ਦਿਨ ਘਮਸਾਨ ਦੀ ਜੰਗ ਹੋਈ ਜਿਸ ਵਿਚ ਗੁਰੂ ਜੀ ਦੇ ਦੋਵੇਂ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਸਮੇਤ ਤਿੰਨ ਪਿਆਰੇ ਤੇ ਚਾਲੀ ਸਿੰਘ ਸ਼ਹੀਦੀ ਪਾ ਗਏ। ਰਾਤ ਨੂੰ ਪੰਜ ਸਿੰਘਾਂ ਨੇ ਗੁਰੂ ਜੀ ਨੂੰ ਗੜ੍ਹੀ ਛੱਡਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਪੰਥ ਦਾ ਹੁਕਮ ਮੰਨਿਆ। ਭਾਈ ਸੰਗਤ ਸਿੰਘ ਜੀ ਨੂੰ ਕਲਗੀ ਜਿਗ੍ਹਾ ਸਜਾ ਕੇ ਆਪਣੇ ਨਾਲ ਭਾਈ ਦਯਾ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਨੂੰ ਲੈ ਕੇ ਗੜ੍ਹੀ ਤਿਆਗ ਕੇ ਮਾਛੀਵਾੜੇ ਵੱਲ ਚਾਲੇ ਪਾ ਦਿੱਤੇ। ਅਗਲੇ ਦਿਨ ਭਾਈ ਮਦਨ ਸਿੰਘ ਅਤੇ ਭਾਈ ਕੋਠਾ ਸਿੰਘ ਨੇ (ਗੜ੍ਹੀ ਦਾ ਪਹਿਰਾ ਦਿੰਦੇ) ਹੋਏ ਸ਼ਹੀਦੀ ਪਾਈ। ਤੁਰਕਾਂ ਨਾਲ ਲੋਹਾ ਲੈਂਦੇ ਹੋਏ ਭਾਈ ਸੰਗਤ ਸਿੰਘ ਸ਼ਹੀਦੀ ਪਾ ਗਏ।



ਗੁਰਦੁਆਰਾ ਸ੍ਰੀ ਗੜ੍ਹੀ ਸਾਹਿਬ, ਸ੍ਰੀ ਚਮਕੌਰ ਸਾਹਿਬ



## ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ, ਸ੍ਰੀ ਚਮਕੌਰ ਸਾਹਿਬ

ਇਹ ਉਹ ਪਵਿੱਤਰ ਅਸਥਾਨ ਹੈ ਜਿੱਥੇ ਗੁਰੂ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਅਤੇ ਤਿੰਨ ਪਿਆਰੇ (ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ) ਅਤੇ ਚਾਲੀ ਸਿੰਘ ਮੁਗ਼ਲ ਸੈਨਾ ਦਾ ਟਾਕਰਾ ਕਰਕੇ ਅਲੌਕਿਕ ਵੀਰਤਾ ਦਿਖਾਉਂਦੇ ਹੋਏ ੮ ਪੋਹ ਸੰਮਤ ੧੭੬੧ ਨੂੰ ਸ਼ਹੀਦ ਹੋਏ ਅਤੇ ਜਿਸ ਥਾਂ ਸਾਹਿਬਜ਼ਾਦਿਆਂ ਤੇ ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ ਗਿਆ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਸਾਹਿਬ ਸੁਸ਼ੋਭਿਤ ਹੈ। ਇਥੇ ਹਰ ਸਾਲ ੬-੭-੮ ਪੋਹ ਨੂੰ ਸਾਲਾਨਾ ਸ਼ਹੀਦੀ ਜੋੜ ਮੇਲ ਮਨਾਇਆ ਜਾਂਦਾ ਹੈ।



## ਗੁਰਦੁਆਰਾ ਸ੍ਰੀ ਤਾੜੀ ਸਾਹਿਬ, ਸ੍ਰੀ ਚਮਕੌਰ ਸਾਹਿਬ

ਇਸ ਪਵਿੱਤਰ ਅਸਥਾਨ 'ਤੇ ਜਦੋਂ ਗੁਰੂ ਜੀ ਗੜ੍ਹੀ ਵਿੱਚੋਂ ਪੰਜ ਸਿੰਘਾਂ ਦਾ ਹੁਕਮ ਮੰਨ ਕੇ ਨਿਕਲੇ ਤਾਂ ਇਸ ਥਾਂ 'ਤੇ ਤਾੜੀ ਵਜਾ ਕੇ 'ਹਿੰਦ ਦਾ ਪੀਰ ਜਾ ਰਿਹਾ ਹੈ' (ਪੀਰ ਏ ਹਿੰਦ ਮੇ ਰਵਦ) ਆਖਿਆ ਸੀ ਤੇ ਫ਼ੌਜਾਂ ਵਿੱਚ ਹਫੜਾ-ਦਫੜੀ ਮੱਚ ਗਈ, ਗੁਰੂ ਜੀ ਅੱਗੇ ਨਿਕਲ ਗਏ। ਇੱਥੇ ਗੁਰਦੁਆਰਾ ਸ੍ਰੀ ਤਾੜੀ ਸਾਹਿਬ ਸੁਸ਼ੋਭਿਤ ਹੈ।



## ਗੁਰਦੁਆਰਾ ਸ੍ਰੀ ਰਣਜੀਤਗੜ੍ਹ ਸਾਹਿਬ, ਸ੍ਰੀ ਚਮਕੌਰ ਸਾਹਿਬ

ਇਸ ਪਵਿੱਤਰ ਅਸਥਾਨ 'ਤੇ ਗੁਰੂ ਜੀ ਚਮਕੌਰ ਦੀ ਜੰਗ ਤੋਂ ਕੁਝ ਸਮਾਂ ਪਹਿਲਾਂ ਕੁਰੁਕਸ਼ੇਤਰ ਆਦਿ ਥਾਵਾਂ ਦੀ ਪ੍ਰਚਾਰ ਯਾਤਰਾ ਸਮੇਂ ਰੁਕੇ ਸਨ। ਭੀਮ ਚੰਦ ਰਾਜੇ ਦੇ ਭੇਜੇ ਹੋਏ ਦੋ ਮੁਗ਼ਲ ਹਾਕਮ ਅਲਫ਼ ਖ਼ਾਨ ਤੇ ਸੈਦ ਬੇਗ ਚੜ੍ਹ ਕੇ ਆਏ ਸੀ। ਸੈਦ ਬੇਗ ਗੁਰੂ ਜੀ ਦਾ ਮੁਰੀਦ ਬਣ ਗਿਆ, ਸੈਨਾ ਵਾਪਸ ਹੋ ਗਈ। ਸਿੰਘਾਂ ਨੇ ਰਣਜੀਤ ਨਗਾਰਾ ਵਜਾਇਆ। ਇਸ ਥਾਂ 'ਤੇ ਗੁ: ਸ੍ਰੀ ਰਣਜੀਤਗੜ੍ਹ ਸਾਹਿਬ ਸੁਸ਼ੋਭਿਤ ਹੈ।

ਕ੍ਰਮ ਕ੍ਰਮ ਉਲੰਘ ਕਰਿ ਆਏ। ਬਸਹਿ ਗ੍ਰਾਮ ਚਮਕੌਰ ਜਿਥਾਏ॥
ਸੈਦ ਬੇਗ ਏਕਿ ਕਉ ਨਾਉ। ਅਲਫ ਖਾਨ ਦੂਸਰ ਉਮਰਾਉ॥
ਸੁਨਿ ਕਲਗੀਧਰ ਹੁਕਮ ਉਚਾਰਾ। ਦਿਹੁ ਬਜਾਇ ਰਣਜੀਤ ਨਗਾਰਾ॥ ...

(5604, ਗੁ:ਪ੍ਰ:ਸੂ:)